# ਸੁਬਹਾਨ-ਅੱਲਾਹ

سُبْحَانَ اللّٰه

ਅੱਲਾਹ ਸੁਬਹਾਨਾ-ਵ-ਤਾਅਲਾ ਦੇ ਅਸਮਾ ਏ ਹੁਸਨਾ ਵ ਸਿਫ਼ਾਤ ਅਤੇ ਰੋਜ਼ਾਨਾ ਦੇ ਜ਼ਿਕਰ ਅਜ਼ਕਾਰ ਦਾ ਇੱਕ ਗਹਿਰਾ ਤਾਲੁੱਕ

ਅੱਲਾਹ ਸੁਬਹਾਨਾ-ਵ-ਤਾਅਲਾ ਦੇ ਅਸਮਾ ਏ ਹੁਸਨਾ ਵ ਸਿਫ਼ਾਤ ਅਤੇ ਰੋਜ਼ਾਨਾ ਦੇ ਜ਼ਿਕਰ ਅਜ਼ਕਾਰ ਦਾ ਇੱਕ ਗਹਿਰਾ ਤਾਲੁੱਕ

ਇਸ ਮੁਬਾਰਕ ਇਲਮ ਦੇ ਜਰੀਏ ਸਾਡੇ ਜ਼ਿਕਰ ਅਜ਼ਕਾਰ ਵਿੱਚ ਇੱਕ ਰੂਹਾਨੀਅਤ ਪੈਦਾ ਹੋ ਜਾਂਦੀ ਹੈ।

ਇੱਕ ਉਦਾਹਰਣ ।

ਸੁਬਹਾਨ-ਅੱਲਾਹ

سُبْحَانَ اللّٰہ

(ਅੱਲਾਹ ਪਾਕ ਹੈ )

ਹੁਣ ਜਿਵੇਂ ਕੇ ਅਸੀਂ ਜਾਣਦੇ ਹਾਂ ਕੇ ਸਿਫ਼ਾਤ ਏ ਸਲਬੀਆ ਤੋਂ ਮੁਰਾਦ ਉਹ ਸਿਫ਼ਾਤਾਂ ਹਨ ਜਿਹਨਾਂ ਦੀ ਅੱਲਾਹ ਸੁਬਹਾਨਾ-ਵ-ਤਾਅਲਾ ਨੇ ਆਪਣੀ ਜ਼ਾਤ ਤੋਂ ,ਵਹੀ ਰਾਹੀਂ ,ਨਫ਼ੀ ਕੀਤੀ ਹੈ। ਇਹ ਸਾਰੀਆਂ

ਨਕਸ ,ਐਬ ਅਤੇ ਘਾਟ ਵਾਲੀਆਂ ਸਿਫ਼ਾਤਾਂ ਹਨ।

ਜਿਵੇਂ ਕੇ ਅੱਲਾਹ ਸੁਬਹਾਨਾ-ਵ-ਤਾਅਲਾ ਨੇ ਫ਼ਰਮਾਇਆ

لَا تَأْخُذُهُ سِنَةٌ وَلَا نَوْمٌ

ਉਸਨੂੰ ਨੂੰ ਨਾਂ ਊਂਘ ਆਉਂਦੀ ਹੈ ਨਾਂ ਹੀ  ਨੀਂਦ

2:255

لَّا يَضِلُّ رَبِّي وَلَا يَنسَ

ਮੇਰਾ ਰੱਬ ਨਾ ਤਾਂ ਗਲਤੀ ਕਰਦਾ ਹੈ ਅਤੇ ਨਾ ਹੀ  ਕੋਈ ਭੁੱਲ

20:52

ਇਸੇ ਤਰਾਂ ਇਹ ਵੀ ਫ਼ਰਮਾਇਆ ਕੇ

ਉਹ ਪਾਕ ਹੈ ਹਰ ਉਸ ਚੀਜ਼ ਤੋਂ ਜੋ ਮੁਸਰਿਕ ਉਸਦੇ ਨਾਲ

ਸ਼ਰੀਕ ਕਰਦੇ ਹਨ

سُبْحَانَ اللَّهِ عَمَّا يُشْرِكُونَ

ਅੱਲਾਹ ਪਾਕ ਹੈ ਉਹਨਾਂ ਚੀਜ਼ਾਂ ਤੋਂ ਜਿਹਨਾਂ ਨੂੰ ਇਹ ਉਸਦਾ

ਸ਼ਰੀਕ ਬਣਾਉਦੇ ਹਨ

59:23

ਉਹ ਜ਼ੁਲਮ ਨਹੀਂ ਕਰਦਾ  ਉਹ ਅਦਲ ਅਤੇ ਇੰਨਸਾਫ਼ ਕਰਦਾ ਹੈ

ਤਾਂ ਜਦੋਂ ਅਸੀਂ ਸੁਬਹਾਨ-ਅੱਲਾਹ
(ਅੱਲਾਹ ਪਾਕ ਹੈ ) ਕਹਿੰਦੇ ਹਾਂ ਤਾਂ ਅਸੀਂ ਇਹ ਇਕਰਾਰ ਕਰ ਰਹੇ ਹੁੰਦੇ ਹਾਂ ਕੇ
ਏਹ ਅੱਲਾਹ ਤੂੰ ਪਾਕ ਹੈ
ਤੇਰੀ ਜ਼ਾਤ ਅਤੇ ਸਿਫ਼ਾਤ ਕਮਾਲ ਦਰਜੇ ਦੀਆਂ ਹਨ ਤੇ ਤੂੰ  ਹਰ ਨਕਸ ,ਐਬ ,ਅਤੇ ਘਾਟ ਵਾਲੀ ਸਿਫ਼ਾਤ ਤੋਂ ਪਾਕ ਹੈ , ਅਤੇ ਪਾਕ ਹੈ ਹਰ ਉਸ ਚੀਜ਼  ਤੋਂ ਜੋ ਮੁਸਰਿਕ ਤੇਰੇ ਨਾਲ ਸ਼ਰੀਕ ਕਰਦੇ ਹਨ ।

ਤਾਂ ਜਰਾ ਗੌਰ ਕਰੋ ਕੇ ਇਹ ਸਭ ਜਾਨਣ ਵਾਲਾ ਕੀ ਅੱਲਾਹ ਸੁਬਹਾਨਾ-ਵ-ਤਾਅਲਾ ਨਾਲ ਸ਼ਿਰਕ ਕਰ ਸਕਦਾ ।

ਜਾਂ ਕੀ ਉਹ ਅੱਲਾਹ  ਸੁਬਹਾਨਾ-ਵ-ਤਾਅਲਾ  ਦੀ ਬੇਕਦਰੀ ਕਰ ਸਕਦਾ ।

ਕੀ ਉਹ ਅੱਲਾਹ  ਸੁਬਹਾਨਾ-ਵ-ਤਾਅਲਾ ਦੇ ਹੁਕਮਾਂ ਦੀ ਉਲੰਘਣਾ ਕਰ ਸਕਦਾ ਹੈ ।

ਨਹੀਂ ਹਰਗਿਜ਼ ਨਹੀਂ ।

ਜਿਕਰ ਦੇ ਫਾਇਦੇ ।

1. 2 ਕਲਮੇ ਜ਼ੁਬਾਨ ਤੇ ਹਲਕੇ ਅਤੇ ਮੀਜ਼ਾਨ ਦੇ ਉੱਪਰ ਭਾਰੀ  ।
ਅਤੇ ਅਰ ਰਹਿਮਾਨ ਨੂੰ ਇਹ ਕਲਮੇ ਬਹੁਤ ਮਹਿਬੂਬ ਹਨ

قَالَ رَسُولُ اللَّهِ صَلَّى اللَّهُ عَلَيْهِ وَسَلَّمَ كَلِمَتَانِ خَفِيفَتَانِ عَلَى اللِّسَانِ ثَقِيلَتَانِ فِي الْمِيزَانِ حَبِيبَتَانِ إِلَى الرَّحْمَنِ

سُبْحَانَ اللَّهِ وَبِحَمْدِهِ سُبْحَانَ اللَّهِ الْعَظِيمِ

ਅੱਲਾਹ ਤਾਅਲਾ ਪਾਕ ਹੈ ਆਪਣੀ ਤਾਰੀਫ਼ ਦੇ ਨਾਲ (ਸਾਰੀਆਂ ਤਾਰੀਫਾਂ ਉਸੇ ਲਈ ਹਨ)
ਅੱਲਾਹ ਤਾਅਲਾ ਪਾਕ ਹੈ ਆਪਣੀ ਅਜ਼ਮਤ ਦੇ ਨਾਲ  (ਅਜ਼ਮਤ ਵਾਲੀ ਹਰ ਸਿਫ਼ਤ ਦੇ ਨਾਲ ਮੁੱਤਸਿਫ਼ ਹੈ)

ਸਹੀ ਮੁਸਲਿਮ 6846

2. ਇਹ ਦੁਆ 100 ਵਾਰ ਪੜ੍ਹਨ ਤੇ ਗੁਨਾਹ ਮਾਫ਼ ਹੋ ਜਾਂਦੇ ਹਨ ਭਾਂਵੇ ਸਮੁੰਦਰ ਦੀ ਝੱਗ ਦੇ ਬਰਾਬਰ ਹੀ ਕਿਓਂ ਨਾ ਹੋਣ

سُبْحَانَ اللَّهِ وَبِحَمْدِهِ

ਅੱਲਾਹ ਤਾਅਲਾ ਪਾਕ ਹੈ ਆਪਣੀ ਤਾਰੀਫ਼ ਦੇ ਨਾਲ

ਸਹੀ ਬੁਖ਼ਾਰੀ 6405

3. 3 ਵਾਰ ਪੜ੍ਹਨ ਤੇ ਬਹੁਤ ਜ਼ਿਆਦਾ ਸਵਾਬ ।

سُبْحَانَ اللَّهِ وَبِحَمْدِهِ عَدَدَ خَلْقِهِ وَرِضَا نَفْسِهِ وَزِنَةَ عَرْشِهِ وَمِدَادَ كَلِمَاتِهِ

ਅੱਲਾਹ ਤਾਅਲਾ ਪਾਕ ਹੈ ਆਪਣੀ ਤਾਰੀਫ਼ ਦੇ ਨਾਲ ,ਆਪਣੀ ਮਖ਼ਲੂਕ ਦੀ ਤਾਦਾਦ ਦੇ ਬਰਾਬਰ , ਆਪਣੀ ਨਫ਼ਸ ਦੀ ਖੁਸਨੁਦੀ ਦੇ ਬਰਾਬਰ , ਆਪਣੇ ਅਰਸ਼ ਦੇ ਵਜਨ ਦੇ ਬਰਾਬਰ , ਅਤੇ ਆਪਣੇ ਕਲਿਮਾਤ ਦੀ ਸਿਆਹੀ ਦੇ ਬਰਾਬਰ ।

ਸਹੀ ਮੁਸਲਿਮ 2726 a

ਫ਼ਜ਼ਰ ਤੋਂ ਲੈਕੇ ਚਾਸਤ ਦੀ ਨਮਾਜ਼ ਤੱਕ ਲਗਾਤਾਰ ਇਬਾਦਤ ਕਰਨ ਨਾਲੋਂ ਵੀ ਜਿਆਦਾ ਸਵਾਬ ਸਿਰਫ਼ 3 ਵਾਰ ਫ਼ਜ਼ਰ ਤੋਂ ਬਾਅਦ ਪੜਨ ਤੇ ।

ਤਾਂ ਜਦ ਵੀ ਇਹ ਜ਼ਿਕਰ ਕਰੀਏ ਤਾਂ ਇਹਨਾਂ ਮਾਇਨੇ ਅਤੇ ਮਹਿਫ਼ੂਮ ਨੂੰ ਜੇਹਨ ਵਿੱਚ ਰੱਖੀਏ ।

ਇਸੇ ਤਰਾਂ ਅਗਰ ਸਾਨੂੰ ਦੂਸਰੇ ਜ਼ਿਕਰ ਦੇ ਅਲਫ਼ਾਜ਼ਾਂ ਦਾ ਮਾਅਨਾ ਅਤੇ ਮਹਿਫ਼ੂਮ ਪਤਾ ਹੋਵੇਗਾ ਤਾਂ ਸਾਡੇ ਰੋਜ਼ਾਨਾ ਦੇ ਜ਼ਿਕਰ ਅਜ਼ਕਾਰ ,ਦੁਆ ਬਲਕਿ ਸਾਰੀਆਂ ਇਬਾਦਤਾਂ ਦਾ ਹੁਸਨ ਵੱਧ ਹੋ ਜਾਵੇਗਾ

ਇੰਨਸ਼ਾ-ਅੱਲਾਹ ।

اللَّهُمَّ أَعِنِّي عَلَى ذِكْرِكَ وَشُكْرِكَ وَحُسْنِ عِبَادَتِكَ

ਐ ਅੱਲਾਹ ਆਪਣਾ ਜ਼ਿਕਰ ਕਰਨ ,ਸ਼ੁਕਰ ਕਰਨ ਅਤੇ ਅਹਸਨ ਤਰੀਕੇ ਨਾਲ ਤੇਰੀ ਇਬਾਦਤ ਕਰਨ ਵਿੱਚ ਮੇਰੀ ਮਦਦ ਕਰ

। ਸੁਨਨ ਅਬੂ ਦਾਊਦ 1522